ਵਾਹਿਗੁਰੂ ਜੀ ਕੀ ਫਤਹਿ

# INSTITUTE OF SIKH STUDIES

**GURDWARA SINGH SABHA, KANTHALA, INDUSTRIAL AREA, PHASE II, CHANDIGARH - 160002**
**Phone: (0172) 2642580, 2642581; Fax: 0172-2642581**
**Email: iosschd@gmail.com; Web: www.sikhinstitute.org**

Ref:IOSS/2011/Jan/11

ਜਨਵਰੀ 21, 2011

ਭਾਈ ਸਾਹਿਬ ਭਾਈ ਗੁਰਬਚਨ ਸਿੰਘ ਜੀ
ਜਥੇਦਾਰ, ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਪਰਮ ਸਤਿਕਾਰਯੋਗ ਸਿੰਘ ਸਾਹਿਬ ਜੀਓ,

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ।

ਆਪ ਜੀ ਦੇ 19 ਜਨਵਰੀ 2011 ਦੇ 'ਦੀ ਟ੍ਰਿਬਿਊਨ' ਦੇ ਬਿਆਨ ਦੇ ਜਵਾਬ ਵਿੱਚ ਅਰਜ ਹੈ ਕਿ ਅਸੀਂ (ਇੰਸਟੀਚਿਊਟ ਆਫ ਸਿੱਖ ਸਟੱਡੀਜ਼) ਸ਼ੁਰੂ ਤੋਂ ਹੀ ਨਾਨਕਸ਼ਾਹੀ ਕੈਲੰਡਰ ਦੇ ਮੁਦਈ ਰਹੇ ਹਾਂ ਅਤੇ ਰਹਾਂਗੇ । ਇਸ ਦੀ ਵਜਾ ਇਹ ਹੈ ਕਿ ਇਸ ਨੂੰ ਤਿਆਰ ਕਰਨ ਵਿੱਚ ਅਸੀਂ ਚੋਖਾ ਹਿੱਸਾ ਪਾਇਆ ਹੈ । ਸਿੱਖਾਂ ਦੀ ਆਪਣੀ ਵੱਖਰੀ, ਆਜ਼ਾਦ ਹੋਂਦ ਦਾ ਇਹ ਪ੍ਰਤੀਕ ਹੈ । ਜੋ ਗੱਲ ਧਿਆਨ ਮੰਗਦੀ ਹੈ ਉਹ ਹੈ ਕਿ ਨਾਨਕਸ਼ਾਹੀ ਕੈਲੰਡਰ ਚੰਦਰਮਾ ਪੱਖੀ ਗਣਤ ਤੋਂ ਹਟਾ ਕੇ ਸੂਰਜ ਪੱਖੀ ਗਣਤ ਦੇ ਆਧਾਰ ਤੇ ਬਣਾਇਆ ਗਿਆ ਹੈ । ਇਸ ਲਈ ਚੰਦਰਮਾ ਗਣਤ ਪੱਖੀ ਤਰੀਕਾਂ ਇਸ ਨਾਲ ਮੇਲ ਨਹੀਂ ਖਾਂ ਸਕਦੀਆਂ ।

ਕੋਈ ਤਰੀਕ ਤਿਉਹਾਰ ਕਿਸੇ ਸਾਲ ਸਹਿਬਨ ਮੇਲ ਖਾ ਜਾਏ ਤਾਂ ਹੋਰ ਗੱਲ ਹੈ । ਹਰ ਕੌਮ ਦਾ ਆਪਣਾ ਕੈਲੰਡਰ ਹੈ ਪਰ ਸਾਡਾ ਇਸ ਤੋਂ ਪਹਿਲਾਂ ਕੋਈ ਨਹੀਂ । ਜਿਸ ਵਕਤ ਗੁਰਪੁਰਬ ਆਦਿ ਦੀਆਂ ਤਰੀਖਾਂ ਨਿਸ਼ਚਿਤ ਕੀਤੀਆਂ ਸਨ, ਉਸ ਵਕਤ ਕਿਸੇ ਸਿੱਖ ਵਿਦਵਾਨ ਦੀ ਰਾਇ ਨਹੀਂ ਸੀ ਲਈ ਜਾਂਦੀ । ਜੋ ਅਨਿਮਤੀਏ ਬਣਾ ਦਿੰਦੇ ਸਨ ਸਿੱਖ ਜੀ ਹਜ਼ੂਰ ਕਹਿ ਪ੍ਰਵਾਨ ਕਰ ਲੈਂਦੇ ਸਨ । ਇਹ ਸੂਰਜ ਪੱਖੀ ਹੁਣ ਵਾਲਾ ਨਾਨਕਸ਼ਾਹੀ ਕੈਲੰਡਰ ਸਾਡੀ ਆਪਣੀ ਹੋਂਦ ਦਾ ਪ੍ਰਤੀਕ ਹੈ, ਸਾਡਾ ਵਕਾਰ ਹੈ । ਸਾਡੀ ਛੋਟੀ ਜਹੀ ਕੌਮ ਇਸ ਵਕਤ ਸੰਸਾਰ ਭਰ ਵਿੱਚ ਵਸ ਰਹੀ ਹੈ । ਉਹਨਾਂ ਨੂੰ ਇਕ ਮਿਥੀ ਹੋਈ ਤਰੀਕ ਗੁਰਪੁਰਬਾਂ ਦੀ ਚਾਹੀਦੀ ਹੈ ਤਾਂਕਿ ਹਰ ਸਾਲ ਨਵੀਂ ਤਰੀਕ ਨਾ ਭਾਲਣੀ ਪਵੇ, ਜੋ ਬਾਹਰਲੇ ਦੇਸ਼ਾਂ ਵਿੱਚ ਸੰਭਵ ਨਹੀਂ ।

ਕਿਸੇ ਵੀ ਸਿੱਖ ਮਸਲੇ ਤੇ ਕੋਈ ਰਾਇਜ਼ਨੀ ਕਰਨ ਵਾਲੇ ਦੀ ਪਹਿਲਾਂ ਪਹਿਚਾਨ ਕਰਨੀ ਲਾਜ਼ਮੀ ਹੈ । ਜੋ ਸਖਸ਼ ਜਾਂ ਸੰਸਥਾ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਿਆਦਾ ਦੇ ਧਾਰਨੀ ਨਹੀਂ ਉਸ ਨੂੰ ਸਿੱਖ ਮਾਮਲੇ ਵਿੱਚ ਦਖ਼ਲ ਅੰਦਾਜੀ ਦੀ ਇਜ਼ਾਜ਼ਤ ਨਹੀਂ । ਐਸੇ ਬੰਦਿਆਂ ਅਤੇ ਸੰਸਥਾਵਾਂ ਦੀ ਰਾਇ ਉਪਰ ਆਪ ਨੂੰ ਪੰਥ ਦਾ ਵਕਤ ਜਾਇਆ ਨਹੀਂ ਕਰਨਾ ਚਾਹੀਦਾ ।

ਫਿਰ ਵੀ ਅਗਰ ਆਪ ਪਾਸ ਕੋਈ ਬਾਦਲੀਲ ਸੁਝਾਓ ਆਉਂਦੇ ਹਨ ਜੋ ਸੂਰਜ ਪੱਖੀ ਗਣਤ ਦੇ ਆਧਾਰ ਤੇ ਹੋਣ ਤਾਂ ਉਹਨਾਂ ਨੂੰ ਇਸ ਗਣਤ ਦਾ ਮਾਹਰਾਂ ਦੀ ਕਮੇਟੀ ਅੱਗੇ ਵਿਚਾਰਨ ਲਈ ਪੇਸ਼ ਕੀਤਾ ਜਾ ਸਕਦਾ ਹੈ । ਇਹ ਮਸਲਾ ਗਿਣਤੀ ਮਿਣਤੀ ਦਾ ਹੈ ਕੋਈ ਸਿਆਸੀ ਮਸਲਾ ਨਹੀਂ ਜਿਸ ਨੂੰ ਬਹੁਮੱਤ ਦੇ ਆਧਾਰ ਤੇ ਨਿਜਠਿਆ ਜਾਵੇ ।

ਇਸ ਕੈਲੰਡਰ ਦੇ ਮਸਲੇ ਤੇ ਅਸੀਂ ਪਹਿਲਾਂ ਵੀ ਆਪ ਦੀ ਸੇਵਾ ਵਿੱਚ ਇਕ ਪੱਤਰ ਲਿੱਖ ਚੁਕੇ ਹਾਂ । ਉਸਦੀ ਕਾਪੀ ਦੁਬਾਰਾ ਨੱਥੀ ਕੀਤੀ ਜਾਂਦੀ ਹੈ । ਆਪਦੇ ਦਫਤਰ ਵਲੋਂ ਕਦੇ ਕੋਈ ਜਵਾਬ ਨਾ ਮਿਲਣ ਦੀ ਸਾਨੂੰ ਹਮੇਸ਼ਾਂ ਸ਼ਕਾਇਤ ਰਹਿੰਦੀ ਹੈ ।

ਆਦਰ ਸਹਿਤ,

(ਭਾਈ ਅਸ਼ੋਕ ਸਿੰਘ)
ਸਪੋਕਸਮੈਨ, ਇੰਸਟੀਚਿਊਟ ਆਫ ਸਿੱਖ ਸਟੱਡੀਜ਼